ੴ ਸਤਿਗੁਰ ਪ੍ਰਸਾਦਿ॥

## ਦਮਦਮੀ ਟਕਸਾਲ ਦੀ 13ਵੀਂ ਜੋਤ

# ਸੰਤ ਗਿਆਨੀ ਕਰਤਾਰ ਸਿੰਘ ਜੀ



## 'ਖ਼ਾਲਸਾ' ਭਿੰਡਰਾਂ (ਮਹਿਤਾ) ਵਾਲਿਆਂ ਦਾ

# ਖਾਲਸਾ ਸਰੂਪ ਜੀਵਨ


ਲਿਖਾਰੀ ਤੇ ਪ੍ਰਕਾਸ਼ਕ

ਗਿਆਨੀ ਪ੍ਰੀਤਮ ਸਿੰਘ 'ਖਾਲਸਾ' (ਗਿਆਨੀ ਜੋਗਾ ਭਿੰਡਰ)




ੴ ਸਤਿਗੁਰ ਪ੍ਰਸਾਦਿ॥

# ਸਮਰਪਨ

ਸ੍ਰੀ ਦਮਦਮੀ ਟਕਸਾਲ ਦੇ 14ਵੇਂ ਜਥੇਦਾਰ
ਅਜੋਕੇ ਯੁੱਗ ਦੇ ਮਹਾਨ ਸੰਤ ਸਿਪਾਹੀ
ਸੰਤ ਗਿਆਨੀ ਜਰਨੈਲ ਸਿੰਘ ਜੀ ਖਾਲਸਾ
ਅਤੇ ਅਮਰ ਸ਼ਹੀਦ ਭਾਈ ਅਮਰੀਕ ਸਿੰਘ ਜੀ ਖਾਲਸਾ
ਤਥਾ ਸਮੂਹ ਕੌਮੀ ਅਮਰ ਸ਼ਹੀਦਾਂ ਨੂੰ

# ਮੁੱਖਬੰਦ

ਟਕਸਾਲ ਇਕ ਅਜੇਹਾ ਸ਼ਬਦ ਹੈ ਜਿਸ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚ ਕਈ ਵਾਰ ਜ਼ਿਕਰ ਆਉਂਦਾ ਹੈ। ਸੰਸਾਰਕ ਵਾਤਾਵਰਨ ਅਤੇ ਦੁਨਿਆਵੀ ਕਾਰੋਬਾਰ ਵਿੱਚ ਵੀ ਟਕਸਾਲ ਇਕ ਮਹੱਤਵ ਪੂਰਨ ਨਾਮ ਹੈ। ਉਸ ਅਸਥਾਨ ਨੂੰ ਟਕਸਾਲ ਆਖਿਆ ਜਾਂਦਾ ਹੈ ਜਿਥੇ ਸੋਨਾ, ਚਾਂਦੀ, ਗਿਲਟ, ਸਿਲਵਰ, ਪਿੱਤਲ ਜਾਂ ਤਾਂਬਾ ਆਦਿ ਧਾਤਾਂ ਤੋਂ ਸਰਕਾਰ ਵਲੋਂ ਪ੍ਰਵਾਨਤ ਸਿੱਕੇ ਘੜੇ ਜਾਂਦੇ ਹਨ। ਇਨ੍ਹਾਂ ਧਾਤਾਂ ਦੀ ਆਪਣੇ ਥਾਂ 'ਤੇ ਵੀ ਭਾਵੇਂ ਕੋਈ ਅਹਿਮੀਅਤ ਹੈ ਪਰ ਟਕਸਾਲ ਵਿਚ ਘੜੇ ਜਾਣ ਪਿਛੋਂ ਸਰਕਾਰੀ ਮੁਹਰ ਵਾਲੇ ਸਿੱਕੇ ਦੀ ਆਪਣੀ ਵਖਰੀ ਵਿਸ਼ੇਸ਼ਤਾ ਹੁੰਦੀ ਹੈ। ਉਸ ਨੂੰ ਲੈਣ ਤੋਂ ਕੋਈ ਇਨਕਾਰ ਨਹੀਂ ਕਰ ਸਕਦਾ ਕਿਉਂਕਿ ਉਸ ਪਿਛੇ ਸਮੇਂ ਦੀ ਸਰਕਾਰ ਦੀ ਪਰਵਾਨਗੀ ਹੁੰਦੀ ਹੈ। ਟਕਸਾਲ ਵਿਚ ਘੜੇ ਸਿੱਕੇ ਨਾਲ ਅਸੀਂ ਦੁਨੀਆਂ ਦਾ ਹਰ ਪਦਾਰਥ ਜਾਂ ਵਸਤੂ ਖਰੀਦ ਸਕਦੇ ਹਾਂ। ਕੋਈ ਦੁਕਾਨਦਾਰ, ਵਿਉਪਾਰੀ, ਸਰਕਾਰੀ ਅਦਾਰਾ ਜਾਂ ਵਿਅਕਤੀ ਟਕਸਾਲੀ ਸਿੱਕੇ ਦੀ ਕੀਮਤ ਤੋਂ ਇਨਕਾਰੀ ਨਹੀਂ ਹੋ ਸਕਦਾ।

ਅਣਘੜਤ ਧਾਤ ਜਾਂ ਗੈਰ ਟਕਸਾਲੀ ਸਿੱਕੇ ਦੇ ਬਦਲੇ ਅਸੀਂ ਜਵਾਹਰਾਤ, ਹੀਰੇ, ਮੋਤੀ, ਸੋਨਾ, ਚਾਂਦੀ ਅਤੇ ਹੋਰ ਵਸਤੂਆਂ ਨਹੀਂ ਖਰੀਦ ਸਕਦੇ ਕਿਉਂਕਿ ਉਸ ਸਿੱਕੇ ਉੱਪਰ ਸਰਕਾਰੀ ਮੁਹਰ ਨਹੀਂ ਹੁੰਦੀ। ਪਰਵਾਨਤ ਸਿੱਕਾ ਬਣਨ ਲਈ ਧਾਤ ਨੂੰ ਸਖਤ ਅਗਨੀ ਵਿਚ ਢਲਣ ਪਿਛੋਂ ਸਖਤ ਸੱਟਾਂ ਸਹਾਰਨੀਆਂ ਪੈਂਦੀਆਂ ਹਨ ਤੇ ਕਿਸੇ ਵਿਸ਼ੇਸ਼ ਸੰਚੇ ਵਿਚ ਪੈ ਕੇ ਸਰਕਾਰੀ ਮੁਹਰ ਵਾਲਾ ਆਪਣਾ ਨਵਾਂ ਰੂਪ ਧਾਰਨ ਕਰਨਾ ਪੈਂਦਾ ਹੈ। ਇਤਨੀਆਂ ਪ੍ਰੀਖਿਆਵਾਂ ਵਿਚੋਂ ਲੰਘਣ ਪਿਛੋਂ ਹੀ ਮਿੱਟੀ ਅਤੇ ਰੇਤ ਵਿਚ ਘੁਲੀ ਮਿਲੀ ਧਾਤ ਮਹੱਤਵਪੂਰਨ ਮੁਹਰ ਵਾਲਾ ਸਿੱਕਾ ਬਣਦੀ ਹੈ ਜਿਸ ਨਾਲ ਸੰਸਾਰਕ ਵਿਹਾਰ ਚਲਦੇ ਹਨ।

ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਵੀ ਪਵਿੱਤਰ ਬਾਣੀ ਵਿਚ ਟਕਸਾਲ ਦਾ ਜ਼ਿਕਰ ਕਰਦਿਆਂ ਉਚਾਰਣ ਕੀਤਾ ਹੈ ਕਿ:—

'ਘੜੀਐ ਸਬਦੁ ਸਚੀ ਟਕਸਾਲ॥'

 ਭੇਟਾ £ 2.00

ਇਸ ਤੁੱਕ ਵਿੱਚ ਗੁਰੂ ਜੀ ਨੇ ਸਤਿਸੰਗਤ ਨੂੰ ਟਕਸਾਲ ਦਾ ਨਾਮ ਦਿੱਤਾ ਹੈ ਜਿੱਥੋਂ ਉੱਚੇ ਜੀਵਨ ਵਾਲੇ ਗੁਰਮੁਖ ਪਿਆਰੇ ਘੜੇ ਜਾਂਦੇ ਹਨ। ਆਮ ਵਿਅੱਕਤੀ ਤੇ ਗੁਰਮੁਖਾਂ ਦਾ ਅੰਤਰ ਇਕ ਸਾਧਾਰਨ ਧਾਤ ਅਤੇ ਗੌਰਮਿੰਟੀ ਮੁਹਰ ਵਾਲੇ ਸਿੱਕੇ ਵਾਲਾ ਹੁੰਦਾ ਹੈ। ਅਕਾਲ ਪੁਰਖ ਵਲੋਂ ਪਰਵਾਨਤ ਟਕਸਾਲੀ ਵਿਅੱਕਤੀ ਹਰਖ ਸੋਗ ਤੋਂ ਉੱਤੇ, ਰੱਬੀ ਰਜ਼ਾ ਵਿਚ ਵਿਚਰਨ ਵਾਲੇ, ਸੰਤ ਜਾਂ ਬ੍ਰਹਮ-ਗਿਆਨੀ ਹੁੰਦੇ ਹਨ। ਉਨ੍ਹਾਂ ਨੂੰ ਇਸ ਮਰਤਬੇ ਤਕ ਪਹੁੰਚਣ ਲਈ ਸਤਿਸੰਗਤ ਵਿੱਚ ਜਾਕੇ ਆਪਣੇ ਆਪ ਨੂੰ ਰੱਬੀ ਰਜ਼ਾ ਵਿਚ ਢਾਲਣਾ ਪੈਂਦਾ ਹੈ। ਗੁਰਵਾਕ ਹੈ—

ਆਸਾ ਮ: ੫

ਆਨ ਪਦਾਰਥ ਨਿਕਟਿ ਕਰ ਜਾਨੀ॥ ਪ੍ਰਭ ਕਾ ਕੀਆ ਮੀਠਾ ਮਾਨੀ॥
ਏਕੁ ਨਾਮੁ ਸੰਤਨ ਆਧਾਰੁ॥ ਹੋਇ ਰਹੇ ਸਭ ਕੀ ਪਗ ਛਾਰੁ॥੧॥
ਸੰਤ ਰਹਤ ਸੁਨਹੁ ਮੇਰੇ ਭਾਈ॥ ਉਆ ਕੀ ਮਹਿਮਾ ਕਥਨ ਨਾ ਜਾਈ॥ਰਹਾਉ॥
ਵਰਤਣਿ ਜਾ ਕੈ ਕੇਵਲ ਨਾਮ॥ ਅਨਦ ਰੂਪ ਕੀਰਤਨੁ ਬਿਸ੍ਰਾਮ॥
ਮਿਤ੍ਰ ਸਤ੍ਰ ਜਾ ਕੈ ਏਕ ਸਮਾਨੈ॥ ਪ੍ਰਭ ਅਪੁਨੇ ਬਿਨੁ ਅਵਰੁ ਨ ਜਾਨੈ॥੨॥
ਕੋਟਿ ਕੋਟਿ ਅਘ ਕਾਟਨਹਾਰਾ॥ ਦੁਖ ਦੂਰਿ ਕਰਨ ਜੀਅ ਕੇ ਦਾਤਾਰਾ॥
ਸੂਰਬੀਰ ਬਚਨ ਕੇ ਬਲੀ॥ ਕਉਲਾ ਬਪੁਰੀ ਸੰਤੀ ਛਲੀ॥
ਤਾ ਕਾ ਸੰਗੁ ਬਾਛਹਿ ਸੁਰਦੇਵ॥ ਅਮੋਘ ਦਰਸੁ ਸਫਲ ਜਾ ਕੀ ਸੇਵ॥
ਕਰ ਜੋੜਿ ਨਾਨਕੁ ਕਰੇ ਅਰਦਾਸਿ॥ ਮੋਹਿ ਸੰਤਹ ਟਹਲ ਦੀਜੈ ਗੁਣਤਾਸਿ॥

ਇਵੇਂ ਨਾਮ ਦੇ ਧਾਰੇ, ਇਸ ਸੰਸਾਰ ਵਿਚ ਵਿਚਰਨ ਵਾਲੇ ਵਿਅਕਤੀ 'ਹੈਨਿ ਵਿਰਲੇ ਨਾਹੀ ਘਣੇ ਫੈਲ ਫਕੜੁ ਸੰਸਾਰੁ' ਦੇ ਮਹਾਂ ਵਾਕ ਅਨੁਸਾਰ ਵਿਰਲੇ ਹੀ ਹੁੰਦੇ ਹਨ ਜਿਨਾਂ ਉੱਤੇ ਅਕਾਲ ਪੁਰਖ ਦੀ ਮਿਹਰ ਹੋਣ ਕਰਕੇ ਟਕਸਾਲੀ ਮੁਹਰ ਲੱਗੀ ਹੋਵੇ। ਉਨ੍ਹਾਂ ਟਕਸਾਲੀ ਢਾਂਚੇ ਵਿਚ ਢਲਕੇ ਪਰਵਾਨ ਹੋਏ ਸਚਿਆਰਿਆ ਪਿਆਰਿਆਂ ਦੀ ਬੋਲੀ ਵਿਚ ਨਿਮਰਤਾ, ਪਿਆਰ, ਸ਼ੁਕਰਾਨਾ ਅਤੇ ਬਰਾਬਰੀ ਭਾਵ ਡੁਲ੍ਹ ਡੁਲ੍ਹ ਪੈਂਦਾ ਹੈ ਕਿਉਂਕਿ ਉਨ੍ਹਾਂ ਦੇ ਸ਼ਬਦ ਸੱਚੇ ਦੀ ਸੱਚੀ ਟਕਸਾਲ ਵਿਚੋਂ ਘੜੇ ਹੁੰਦੇ ਹਨ ਅਤੇ ਪ੍ਰਮੇਸ਼ਰ ਤੋਂ ਬਿਨਾ ਕਿਸੇ ਦੀ ਕਾਨ ਨਹੀਂ ਰੱਖਦੇ।

'ਸੰਤਨ ਅਵਰ ਨ ਕਾਹੂ ਜਾਨੀ ਬੇਪਰਵਾਹ ਸਦਾ ਰੰਗ ਹਰਿ ਕੈ ਜਾਕੋ ਪਾਖ ਸੁਆਮੀ॥'

## ਦਮਦਮੀ ਟਕਸਾਲ ਦਾ ਇਤਹਾਸਕ ਪਛੋਕੜ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਆਨੰਦ ਪੁਰ ਸਾਹਿਬ ਵਿਚ ਸਨ ਤਾਂ ਉਨ੍ਹਾਂ ਨੇ ਇਕ ਸਿਖ ਨੂੰ ਪਾਠ ਕਰਦਿਆਂ ਸੁਣਿਆਂ ਜੋ ਬੜੀ ਲਗਨ ਨਾਲ ਪੜ੍ਹ ਰਿਹਾ ਸੀ:—

'ਧਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਨੈ ਗੁਰ ਸੂਰਾ॥'

ਗੁਰੂ ਜੀ ਨੂੰ ਇਹ ਅਨਰਥ ਚੰਗਾ ਨਾ ਲਗਾ ਕਿਉਂਕਿ ਤੁੱਕ ਦਾ ਅਸਲੀ ਪਾਠ ਸੀ:

'ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਨੈ ਗੁਰ ਸੂਰਾ॥'

ਇਨ੍ਹਾਂ ਦੋ ਪਾਠਾਂ ਦੇ ਅਰਥਾਂ ਵਿੱਚ ਬੜਾ ਅੰਤਰ ਹੈ। ਗੁਰੂ ਜੀ ਵਲੋਂ ਸੁੱਧੀ ਕਰਾਉਣ ਪਿਛੋਂ ਸਾਰੀ ਸੰਗਤ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ੁਧ ਪਾਠ ਸਬੰਧੀ ਸਤਿਗੁਰੂ ਜੀ ਉਨ੍ਹਾਂ ਦੀ ਅਗਵਾਈ ਕਰਨ। ਗੁਰੂ ਜੀ ਨੇ ਸਮਾਂ ਆਉਣ ਤੇ ਇਸ ਸਬੰਧ ਵਿਚ ਸੰਗਤ ਦੀ ਇਛਾ ਪੂਰੀ ਕਰਨ ਦਾ ਭਰੋਸਾ ਦੁਆਇਆ। ਆਨੰਦਪੁਰ ਸਾਹਿਬ ਛੱਡਣ ਪਿਛੋਂ ਜਦੋਂ ਗੁਰੂ ਜੀ ਦਮਦਮਾ ਸਾਹਿਬ (ਤਲਵੰਡੀ ਸਾਬੋ) ਵਿਚ ਬਿਰਾਜਮਾਨ ਸਨ ਤਾਂ ਉਨ੍ਹਾਂ ਨੇ ਧੁਰ ਕੀ ਬਾਣੀ ਦੇ ਰਚਣ ਅਤੇ ਸ਼ੁੱਧ ਪਾਠ ਤੇ ਅਰਥ ਕਰਾਉਣ ਦਾ ਸ਼ੁਭ ਕਾਰਜ ਪੂਰਾ ਕੀਤਾ। ਸ਼ਹੀਦ ਭਾਈ ਮਨੀ ਸਿੰਘ ਜੀ ਤੇ ਸ਼ਹੀਦ ਬਾਬਾ ਦੀਪ ਸਿੰਘ ਜੀ ਸਿੱਖਿਆ ਲੈਣ ਵਾਲੇ ਅਠਤਾਲੀ ਸਿੱਖਾਂ ਵਿਚੋਂ ਸ਼੍ਰੋਮਣੀ ਵਿਦਵਾਨ ਸਨ। ਗੁਰੂ ਜੀ ਤੋਂ ਵਰੋਸਾਏ ਇਨ੍ਹਾਂ ਗੁਰਮੁਖ ਪਿਆਰਿਆਂ ਨੇ ਦਮਦਮੀ

ਟਕਸਾਲ ਦਾ ਮੁੱਢ ਬੰਨਿਆ। ਬਾਬਾ ਦੀਪ ਸਿੰਘ ਜੀ ਦੀ ਟਕਸਾਲ ਵਿਚ ਸੰਤ ਸੁੰਦਰ ਸਿੰਘ ਭਿੰਡਰਾਂ ਵਾਲਿਆਂ ਤੋਂ ਬਾਅਦ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਤੇ ਸੰਤ ਕਰਤਾਰ ਸਿੰਘ ਜੀ ਖਾਲਸਾ ਹੋਏ। ਸੰਤ ਕਰਤਾਰ ਸਿੰਘ ਜੀ ਇਸ ਲੜੀ ਵਿਚ ਤੇਰਵੇਂ ਆਗਵਾਨ ਹੋ ਸਨ ਜਿਨ੍ਹਾਂ ਪਿਛੋਂ ਸੰਤ ਜਰਨੈਲ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਨੇ ਪੰਥ ਦੀ ਵਡਮੁੱਲੀ ਸੇਵਾ ਕੀਤੀ।

ਜੋ ਟਕਸਾਲ ਭਾਈ ਮਨੀ ਸਿੰਘ ਜੀ ਵੱਲੋਂ ਚਲਾਈ ਗਈ ਉਹ ਅੱਜ ਕਲ ਡੇਰਾ ਸੰਤ ਗਿਆਨੀ ਅਮੀਰ ਸਿੰਘ ਜੀ ਸਤੋਵਾਲੀ ਗਲੀ ਅੰਮ੍ਰਿਤਸਰ ਵਿਚ ਚਲ ਰਹੀ ਹੈ। ਦੋਵੇਂ ਦਮਦਮੀ ਟਕਸਾਲਾਂ ਇਕ ਪਰਕਾਰ ਦੀ ਧਾਰਮਕ ਯੂਨੀਵਰਸਟੀ ਜਾਂ ਮਹਾਂਵਿਦਿਆਲਾ ਹਨ ਜਿਥੋਂ ਸਿਖ ਧਰਮ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸ਼ੁਧ ਪਾਠ ਅਤੇ ਸੰਪਰਦਾਈ ਅਰਥਾਂ ਬਾਰੇ ਰੋਸ਼ਨੀ ਵੰਡੀ ਜਾਂਦੀ ਹੈ। ਮੌਜੂਦਾ ਸਮੇਂ ਦੇ ਕਥਾ ਵਾਚਕਾਂ ਅਤੇ ਗੁਰਬਾਣੀ ਦੇ ਸ਼ੁਧ ਪਾਠੀਆਂ ਵਿਚੋਂ ੯੦ ਫੀਸਦੀ ਤੋਂ ਵੱਧ ਉਹ ਵਿਦਵਾਨ ਹਨ ਜਿਨ੍ਹਾਂ ਨੂੰ ਇਹ ਗਿਆਨ ਤੇ ਚਾਨਣ ਇਸ ਟਕਸਾਲ ਤੋਂ ਪਰਾਪਤ ਹੋਇਆ।

ਹਥਲੀ ਪੁਸਤਕ ਦੇ ਲੇਖਿਕ ਗਿਆਨੀ ਪ੍ਰੀਤਮ ਸਿੰਘ ਜੀ ਖਾਲਸਾ ਨੇ ਦਮਦਮੀ ਟਕਸਾਲ ਵਿਚ 13 ਸਾਲ ਰਹਿਕੇ ਮਹਾਂ ਪੁਰਸ਼ਾਂ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਪਾਸੋਂ ਵਿਦਿਆ ਪ੍ਰਾਪਤ ਕੀਤੀ। ਇਹਨਾਂ ਦੇ ਸਮੇਂ ਵਿਚ ਹੀ ਸੰਤ ਗਿਆਨੀ ਕਰਤਾਰ ਸਿੰਘ ਜੀ ਖਾਲਸਾ ਜਥੇ ਵਿਚ ਆਏ ਅਤੇ ਮਹਾਪੁਰਸ਼ਾਂ ਪਾਸੋਂ ਧਾਰਮਿਕ ਵਿਦਿਆਂ ਦੇ ਨਾਲ ਨਾਲ ਬਖਸ਼ਸ਼ਾਂ ਪ੍ਰਾਪਤ ਕੀਤੀਆਂ। ਗਿਆਨੀ ਪ੍ਰੀਤਮ ਸਿੰਘ ਜੀ ਖਾਲਸਾ ਨੇ ਸੰਤ ਕਰਤਾਰ ਸਿੰਘ ਜੀ ਖਾਲਸਾ ਨੂੰ ਬਹੁਤ ਨੇੜਿਓਂ ਹੋਕੇ ਤੱਕਿਆ ਹੈ ਜਿਸ ਕਰਕੇ ਇਹ-ਉਨ੍ਹਾਂ ਦੇ ਚੜ੍ਹਦੀ ਕਲਾ ਵਾਲੇ ਜੀਵਨ ਨੂੰ ਕਲਮ ਬੰਦ ਕਰਕੇ ਪ੍ਰਗਟਾਉਣ ਵਿਚ ਬਹੁਤ ਸਫਲ ਹੋਏ ਹਨ। ਸੁਣੀ ਤੇ ਵੇਖੀ ਗਲ ਵਿਚ ਬੜਾ ਅੰਤਰ ਹੁੰਦਾ ਹੈ।

'ਕਹਿਬੇ ਕੋ ਸੋਭਾ ਨਹੀਂ ਦੇਖਾ ਹੀ ਪਰਵਾਨੁ।'

ਦੇ ਸਿਧਾਂਤ ਅਨੁਸਾਰ ਗਿਆਨੀ ਪ੍ਰੀਤਮ ਸਿੰਘ ਜੀ ਨੇ ਸੰਤ ਕਰਤਾਰ ਸਿੰਘ ਜੀ ਖਾਲਸਾ ਦਾ ਚੜ੍ਹਦੀ ਕਲਾ ਵਾਲਾ ਜੀਵਨ ਖੁਦ ਅਖੀਂ ਵੇਖਿਆ ਹੈ। ਇਸ ਪੁਸਤਕ ਨੂੰ ਲਿਖਣ ਸਮੇਂ ਗਿਆਨੀ ਜੀ ਨੇ ਜੋ ਢੰਗ ਤੇ ਲਿਖਣ ਸ਼ੈਲੀ ਵਰਤੀ ਹੈ ਉਸ ਅਨੁਸਾਰ ਇਸ ਪੁਸਤਕ ਨੂੰ ਪੜ੍ਹਨ ਵਾਲੇ ਹਰ ਪਾਠਕ ਦੀ ਆਤਮਾ ਚੜ੍ਹਦੀ ਕਲਾ ਦੀ ਪ੍ਰਚਾਰਕ ਤੇ ਧਾਰਨੀ ਬਣੇ ਬਿਨ੍ਹਾਂ ਨਹੀਂ ਰਹਿ ਸਕਦੀ। ਗਿਆਨੀ ਕਰਤਾਰ ਸਿੰਘ ਜੀ ਖਾਲਸਾ ਦੇ ਜੀਵਨ ਦੇ ਸਚ 'ਤੇ ਡਟਣ ਅਤੇ ਖਰੀ ਖਰੀ ਕਹਿਣ ਵਾਲੇ ਕਾਰਨਾਮੇ ਹੋ ਬਲ ਹਰ ਪਾਠਕ ਨੂੰ ਉਤਸ਼ਾਹ ਦੇਣ ਦੇ ਸੁੰਦਰ ਨਮੂਨੇ ਹਨ। ਕਿਸੇ ਵਡੇ ਤੋਂ ਵਡੇ ਵਿਅੱਕਤੀ ਵੱਲੋਂ ਕੀਤੇ ਜਾ ਰਹੇ ਗਲਤ ਕੰਮ ਵਿਰੁਧ ਆਵਾਜ਼ ਉਠਾ ਸਕਣ ਦੀ ਸਮਰਥੀ ਤੇ ਬਲ ਇਹ ਪੁਸਤਕ ਆਪਣੇ ਪਾਠਕਾਂ ਨੂੰ ਇਸ ਤਰ੍ਹਾਂ ਦੇਵੇਗੀ ਜਿਵੇਂ ਬੀਰ ਰਸੀ ਕਵਿਤਾ ਪੜ੍ਹਕੇ ਡੌਲਿਆਂ ਵਿਚ ਖੂਨ ਫੜਕਣ ਲਗਦਾ ਹੈ।

ਮੈਂ ਗਿਆਨੀ ਪ੍ਰੀਤਮ ਸਿੰਘ ਜੀ ਖਾਲਸਾ ਨੂੰ ਉਨ੍ਹਾਂ ਦੇ ਇਸ ਸਫਲ ਜਤਨ ਉਤੇ ਵਧਾਈ ਦੇਂਦਾ ਹਾਂ ਅਤੇ ਸਰਬਤ ਗੁਰੂ ਨਾਨਕ ਨਾਮ ਲੇਵਾ ਗੁਰਮੁਖ ਜਨਾਂ ਨੂੰ ਬੇਨਤੀ ਕਰਦਾ ਹਾਂ ਕਿ ਉਹ ਇਸ ਪੁਸਤਕ ਨੂੰ ਜ਼ਰੂਰ ਪੜ੍ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਚਲਾਈ ਦਮਦਮੀ ਟਕਸਾਲ ਦੇ 13ਵੇਂ ਜਥੇਦਾਰ ਸੰਤ ਗਿਆਨੀ ਕਰਤਾਰ ਸਿੰਘ ਜੀ ਖਾਲਸਾ ਦੀ ਬਹਾਦਰੀ, ਦਲੇਰੀ ਅਤੇ ਚੜ੍ਹਦੀ ਕਲਾ ਦੇ ਜੀਵਨ ਪ੍ਰਗਟਾਉਣ ਲਈ ਗਿਆਨੀ ਪ੍ਰੀਤਮ ਸਿੰਘ ਜੀ ਵੱਲੋਂ ਲਿਖੀ ਇਹ ਪੁਸਤਕ ਇਕ ਵਧੀਆ ਜਤਨ ਤੇ ਉਪਰਾਲਾ ਹੈ। ਵਾਹਿਗੁਰੂ ਜੀ ਅਗੇ ਅਰਦਾਸ ਹੈ ਕਿ ਉਹ ਗਿਆਨੀ ਪ੍ਰੀਤਮ ਸਿੰਘ ਜੀ ਖਾਲਸਾ ਦੇ ਸਿਰ ਤੇ ਮੇਹਰ ਭਰਿਆ ਹੱਥ ਰੱਖਣ ਅਤੇ ਇਸੇ ਤਰ੍ਹਾਂ ਸੇਵਾ ਲੈਂਦੇ ਰਹਿਣ ਅਤੇ 'ਭੈ ਕਾਹੂ ਕੋ ਦੇਤ ਨਹਿ ਨਹਿ ਭੈ ਮਾਨਤ ਆਨ' ਦੇ ਮਾਰਗ ਤੇ ਚੱਲਣ ਦੀ ਸਮਰਥਾ ਬਖਸ਼ਸ਼ ਕਰਨ।

ਗੁਰੂ ਪੰਥ ਦਾ ਦਾਸ
ਮੱਖਣ ਸਿੰਘ ਸੇਵਾ ਪੰਥੀ
ਡੇਰਾ ਸੰਤ ਅਮੀਰ ਸਿੰਘ ਜੀ ਬਜ਼ਾਰ ਸੱਤੋਵਾਲਾ-ਅੰਮ੍ਰਿਤਸਰ

# ਇਸ ਪੁਸਤਕ ਬਾਰੇ ਕੁਝ ਸ਼ਬਦ

ਜਿਥੇ ਗੁਰਮਤਿ ਨੂੰ ਕਮਾਇਆਂ ਬਿਨਾ ਸਿੱਖ ਦਾ ਉਧਾਰ ਨਹੀਂ, ਉਥੇ ਇਹ ਵੀ ਸਚ ਹੈ ਕਿ ਗੁਰਮਤਿ ਵਿਦਿਆ ਨੂੰ ਪੜ੍ਹਿਆਂ ਬਿਨਾ ਗੁਰਮਤਿ ਨੂੰ ਸਮਝਣਾ ਤੇ ਕਮਾਉਣਾ ਮੁਸ਼ਕਿਲ ਹੈ। ਸ਼ਾਇਦ ਇਸੇ ਵਾਸਤੇ ਹੀ ਭਾਈ ਗੁਰਦਾਸ ਜੀ ਨੇ ਕਿਹਾ ਸੀ—

ਜੈਸੇ ਸਤ ਮੰਦਰ ਕੰਚਨ ਕੇ ਉਸਾਰ ਦੀਨੇ
ਤੈਸੇ ਪੁੰਨ ਸਿਖ ਕਉ ਇਕ ਸਬਦ ਸਿਖਾਇਕਾ॥

ਜਿੰਨਾ ਸ਼ਬਦ ਨੂੰ ਸਮਝਿਆ ਤੇ ਕਮਾਈ ਕੀਤੀ ਉਹ ਵਿਅਕਤੀ ਵੀ ਸਤਿਕਾਰ ਦੇ ਪਾਤਰ ਹਨ, ਪਰ ਜਿਨਾਂ ਨੇ ਦਿਨ ਰਾਤ ਇਕ ਕਰਕੇ ਗੁਰਮਤਿ ਵਿਦਿਆ ਦਾ ਪ੍ਰਚਾਰ ਕੀਤਾ ਹੈ ਉਹ ਗੁਰਮੁਖ ਤਾਂ ਪੰਥ ਦੇ ਅਨਮੋਲ ਰਤਨ ਹਨ।

ਸਿਖੀ ਦੇ ਪ੍ਰਚਾਰ ਵਿਚ ਦਮਦਮੀ ਟਕਸਾਲ ਨੇ ਜੋ ਯੋਗਦਾਨ ਪਾਇਆ ਹੈ ਉਸਨੂੰ ਸਿਖ ਪੰਥ ਕਦੀ ਨਹੀਂ ਭੁਲ ਸਕਦਾ। ਇਸ ਟਕਸਾਲ ਦੇ ਮੁੱਖੀ ਸਿਮਰਨ ਸੇਵਾ ਵਿਚ ਹਮੇਸ਼ਾ ਲੀਨ ਰਹੇ ਹਨ। ਗੁਰਮਤਿ ਵਿਦਿਆ ਦਾ ਦੋਹਰਾ ਪ੍ਰਚਾਰ ਇਨਾਂ ਦੇ ਹਿਸੇ ਆਇਆ ਹੈ। ਇਕ ਤਾਂ ਵਿਦਆਰਥੀਆਂ ਨੂੰ ਸਿੱਖਿਆ ਅਤੇ ਨਾਲ ਹੀ ਸੰਗਤਾਂ ਵਿਚ ਸਿਖੀ ਦਾ ਪ੍ਰਚਾਰ, ਦੋਵੇਂ ਕੰਮ ਇਹ ਕੇ ਇਕੱਠੇ ਕਰਨੇ ਇਨਾਂ ਦੇ ਹੀ ਹਿੱਸੇ ਆਏ ਹਨ।

ਟਕਸਾਲ ਦੇ ਮੁਖੀ ਹਮੇਸ਼ਾ ਕਥਨੀ ਤੇ ਕਰਨੀ ਦੇ ਸੂਰੇ ਰਹੇ ਹਨ। ਇੰਗਲੈਂਡ ਵਿਚ ਗੁਰਦੁਆਰਾ ਸਿੰਘ ਸਭਾ ਸਾਊਥਾਲ ਕਥਾ ਕਰਦਿਆਂ ਗਿਆਨੀ ਪ੍ਰੀਤਮ ਸਿੰਘ ਜੀ ਦੇ ਦਰਸ਼ਨ ਹੋਏ ਜੋ ਇਸੇ ਦਮਦਮੀ ਟਕਸਾਲ ਦੇ ਵਿਦਿਆਰਥੀ ਹਨ।

ਇਨ੍ਹਾਂ ਸੰਤ ਗਿਆਨੀ ਕਰਤਾਰ ਸਿੰਘ ਜੀ ਖਾਲਸਾ ਦੇ ਜੀਵਨ ਸਬੰਧੀ ਜੋ ਪੁਸਤਕ, ਦਮਦਮੀ ਟਕਸਾਲ ਦੀ 13ਵੀਂ ਜੋਤ, ਲਿਖੀ ਹੈ ਦਾਸ ਨੂੰ ਵਿਖਾਈ। ਮੈਂ ਸੰਤ ਕਰਤਾਰ ਸਿੰਘ ਜੀ ਖਾਲਸਾ ਦੇ ਦਰਸ਼ਨ ਕੀਤੇ ਸਨ। ਉਹ ਮਹਾਨ ਪ੍ਰਭਾਵਸ਼ਾਲੀ ਉਪਦੇਸ਼ਕ ਸਨ। ਬਿਬੇਕ ਬੁਧ ਵਾਲੇ ਗੁਰਮਤਿ ਤੇ ਸ਼ਰਧਾ ਅਤੇ ਗੁਰੂ ਵਾਸਤੇ, ਗੁਰਸਿਖੀ ਵਾਸਤੇ ਉਨ੍ਹਾਂ ਦੇ ਮਨ ਵਿਚ ਤੜਪ ਤਾਂਘ ਸੀ। ਉਹ ਚਾਹੁੰਦੇ ਸਨ ਕਿ ਸਾਰਾ ਜਗਤ ਹੀ ਗੁਰੂ ਕਲਗੀਧਰ ਦੇ ਬਖਸ਼ੇ ਸਿਖੀ ਸਰੂਪ ਵਿਚ ਨਜ਼ਰ ਆਵੇ।

ਆਪਣੇ ਸੇਵਾ ਕਾਲ ਵਿਚ ਜੋ ਉਨਾਂ ਜ਼ੁਮੇਵਾਰੀ ਨਿਭਾਈ ਹੈ ਉਸਨੂੰ ਜਿਸ ਸੁਘੜਤਾ ਤੇ ਸੁਚੱਜਤਾ ਨਾਲ ਮਹਾਨ ਵਿਦਵਾਨ ਗਿਆਨੀ ਪ੍ਰੀਤਮ ਸਿੰਘ ਜੀ ਨੇ ਲਿਖਿਆ ਹੈ ਇਨਾਂ ਨੂੰ ਹੀ ਇਸ ਦੀ ਇਹ ਅਤ ਵਡਿਆਈ ਸਤਿਗੁਰਾਂ ਨੇ ਦੇਣੀ ਸੀ। ਗਿਆਨੀ ਜੀ ਨੇ ਬਹੁਤਾ ਜਿਸਾ ਅਖੀਂ ਵੇਖਿਆ ਹਾਲ ਲਿਖਿਆ ਹੈ।

ਹਾਰਦਿਕ ਅਰਦਾਸ ਹੈ ਕਿ ਸਤਿਗੁਰੂ ਗਿਆਨੀ ਜੀ ਨੂੰ ਹੋਰ ਸਮਰਥਾ ਦੇਣ ਜਿਥੇ ਇਹ ਹੋਰ ਗੁਰਮਤਿ ਵੀਚਾਰਾਂ ਸੰਗਤਾਂ ਨੂੰ ਸੁਣਾਉਣ ਜਾਂ ਲਿਖਤੀ ਰੂਪ ਵਿਚ ਭੇਟ ਕਰਨ ਉਥੇ ਦਮਦਮੀ ਟਕਸਾਲ ਦਾ ਸਾਰਾ ਇਤਿਹਾਸ ਕਲਮ ਬੰਦ ਕਰ ਸਕਣ।

ਗੁਰੂ ਪੰਥ ਦਾ ਦਾਸਰਾ
ਗਿਆਨੀ ਜਸਵੰਤ ਸਿੰਘ ਪ੍ਰਵਾਨਾ
ਸਾਬਕਾ ਗ੍ਰੰਥੀ ਦਰਬਾਰ ਸਾਹਿਬ

# ਪਵਿੱਤਰ ਜਨਮ

ਸ੍ਰੀਮਾਨ ੧੦੮ ਪੰਥ ਰਤਨ, ਵਿਦਿਆ ਮਾਰਤੰਡ, ਨਾਮ ਬਾਣੀ ਦੇ ਰਸੀਏ, ਪੰਜ ਕਕਾਰਾਂ ਦੀ ਰਹਿਤ ਵਿਚ ਤਿਆਰ-ਬਰ-ਤਿਆਰ, ਖਾਲਸਈ ਅਸੂਲਾਂ 'ਚ ਪਰਪੱਕ ਬ੍ਰਹਮ ਗਿਆਨੀ, ਸੱਚਖੰਡ ਵਾਸੀ ਗਿਆਨੀ ਕਰਤਾਰ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲਿਆਂ ਦਾ ਪਵਿੱਤਰ ਜਨਮ ਅੱਸੂ ਸੁਦੀ ਪੰਚਮੀ ਸੰਮਤ 1989 ਬਿਕ੍ਰਮੀ, ਮੁਤਾਬਿਕ ਸੰਨ 1932 ਈ., ਅਕਤੂਬਰ ਵਿਚ ਅੰਮ੍ਰਿਤ ਵੇਲੇ ਸੁਭ ਦਿਹਾੜੇ ਗੁਰੂ ਘਰ ਦੇ ਸ਼ਰਧਾਲੂ, ਖਾਲਸਾ ਪੰਥ ਦੇ ਮਹਾਨ ਸੇਵਕ, ਕੁਰਬਾਨੀ ਦੇ ਪੁੰਜ ਜਥੇਦਾਰ ਸ: ਤੇਗਾ ਸਿੰਘ ਜੀ ਦੇ ਘਰ, ਸਤਿਕਾਰ ਯੋਗ ਮਾਤਾ ਲਾਭ ਕੌਰ ਜੀ ਦੀ ਪਵਿੱਤਰ ਕੁੱਖੋਂ ਪਿੰਡ ਪੁਰਾਣੇ ਭੂਰੇ (ਭੂਰੇ ਕੋਹਨਾ) ਤਹਿਸੀਲ ਕਸੂਰ, ਜ਼ਿਲਾ ਲਾਹੌਰ ਵਿਚ ਹੋਇਆ ਜੋ ਹੁਣ ਤਹਿਸੀਲ ਪੱਟੀ ਜ਼ਿਲਾ ਅੰਮ੍ਰਿਤਸਰ ਵਿਚ ਹੈ। ਇਹਨਾਂ ਦੇ ਪਿਤਾ ਜੀ ਕੱਟੜ ਅਕਾਲੀ, ਗੁਰਬਾਣੀ ਦੇ ਨਿਤਨੇਮੀ, ਬੜੇ ਉੱਚੇ ਜੀਵਨ ਵਾਲੇ, ਨਿਡਰ ਗੁਰਸਿਖ ਅਤੇ ਹਰ ਪੰਥਕ ਮੋਰਚੇ ਵਿਚ ਹਿੱਸਾ ਲੈਣ ਵਾਲੇ ਸਨ।

# ਬਾਬਾ ਜੀ ਦਾ ਪਰਿਵਾਰ

ਬਾਬਾ ਜੀ ਦੇ ਛੇ ਸਪੁੱਤਰ ਅਤੇ ਦੋ ਸਪੁੱਤਰੀਆਂ ਸਨ। ਭਾਈ ਬਹਾਲ ਸਿੰਘ ਜੀ, ਭਾਈ ਅਜਮੇਰ ਸਿੰਘ ਜੀ, ਗਿਆਨੀ ਸੰਤ ਕਰਤਾਰ ਸਿੰਘ ਜੀ, ਭਾਈ ਦੀਦਾਰ ਸਿੰਘ ਜੀ, ਭਾਈ ਜਗਤਾਰ ਸਿੰਘ ਜੀ ਤੇ ਭਾਈ ਬਲਕਾਰ ਸਿੰਘ ਜੀ। ਸਪੁੱਤਰੀਆਂ ਬੀਬੀ ਗੁਰਦਿਆਲ ਕੌਰ ਤੇ ਬੀਬੀ ਤਾਰ ਕੌਰ ਜੀ।

# ਜਨਮ ਸੰਸਕਾਰ

ਜਨਮ ਉਪਰੰਤ ਉਸੇ ਦਿਨ ਇਸ਼ਨਾਨ ਕਰਵਾਕੇ ਘਰ ਦੀਆਂ ਸਿਆਣੀਆਂ ਬੀਬੀਆਂ ਨੇ ਪਿੰਡ ਦੇ ਮਹਾਨ ਸ੍ਰੀ ਅਖੰਡ ਪਾਠੀ, ਅੰਮ੍ਰਿਤਧਾਰੀ, ਤਿਆਰ-ਬਰ-ਤਿਆਰ ਸਿੰਘ ਸਤਿਕਾਰ ਯੋਗ ਬਾਬਾ ਬੰਗਾ ਸਿੰਘ ਜੀ ਨੂੰ ਘਰ ਬੁਲਾਇਆ। ਬਾਬਾ ਬੰਗਾ ਸਿੰਘ ਜੀ ਨੇ ਬਾਟੇ ਵਿੱਚ ਸਵੱਛ ਜਲ ਤੇ ਪਤਾਸੇ ਪਾਕੇ ਜਪੁਜੀ ਸਾਹਿਬ ਦਾ ਪਾਠ ਬੜੀ ਇਕਾਗਰਤਾ ਦੇ ਰਸ ਨਾਲ ਕੀਤਾ। ਅੰਮ੍ਰਿਤ ਤਿਆਰ ਕਰਕੇ ਅਰਦਾਸ ਕੀਤੀ। ਉਪ੍ਰੰਤ ਪਹਿਲਾਂ ਸੁੰਦਰ ਬਾਲਕ ਦੇ ਮੁਖ, ਸੀਸ ਤੇ ਨੇਤ੍ਰਾਂ ਵਿਚ ਪੰਜ ਪੰਜ ਬੂੰਦਾਂ ਅੰਮ੍ਰਿਤ ਦੀਆਂ ਪਾਈਆਂ। ਬਾਕੀ ਦਾ ਅੰਮ੍ਰਿਤ ਮਾਤਾ ਜੀ ਨੂੰ ਪਿਲਾ ਦਿਤਾ। ਐਉਂ ਗੁਰਮਤਿ ਅਨੁਸਾਰ ਜਨਮ ਸੰਸਕਾਰ ਕੀਤਾ। ਕੜਾਹ ਪ੍ਰਸ਼ਾਦਿ ਦੀ ਦੇਗ ਵਰਤਾਈ।

# ਨਾਮ ਸੰਸਕਾਰ

ਜਦ ਬਾਲਕ ਕੁਝ ਦਿਨਾਂ ਦਾ ਹੋਇਆ ਤੇ ਮਾਤਾ ਜੀ ਦੀ ਸਿਹਤ ਚਲਣ ਫਿਰਨ ਦੇ ਯੋਗ ਹੋ ਗਈ ਤਾਂ ਮਾਤਾ ਜੀ ਨੇ ਆਪ ਇਸ਼ਨਾਨ ਕੀਤਾ ਤੇ ਬਚੇ ਦਾ ਵੀ ਕਰਵਾਇਆ। ਬੜੇ ਪਿਆਰ ਨਾਲ ਸਾਰਾ ਪ੍ਰਵਾਰ ਗੁਰਦੁਆਰੇ ਗਏ। ਕੜਾਹ ਪ੍ਰਸ਼ਾਦਿ ਦੀ ਦੇਗ ਤਿਆਰ ਸੀ। ਬਾਬਾ ਬੰਗਾ ਸਿੰਘ ਜੀ ਹੋਰਾਂ ਨਾਮ ਸੰਸਕਾਰ ਦੀ ਅਰਦਾਸ ਕੀਤੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਹੇਠ ਲਿਖਿਆ ਸ੍ਰੀ ਮੁਖਵਾਕ ਆਇਆ:

ਜੈਤਸਰੀ ਮਹਲਾ ੫॥
ਕੋਈ ਜਨੁ ਹਰਿ ਸਿਉ ਦੇਵੈ ਜੋਰਿ॥
ਚਰਨ ਗਹਉ ਬਕਉ ਸੁਭ ਰਸਨਾ ਦੀਜੈ ਪ੍ਰਾਨ ਅਕੋਰਿ॥੧॥ ਰਹਾਉ॥
ਮਨੁ ਤਨੁ ਨਿਰਮਲ ਕਰਤ ਕਿਆਰੋ ਹਰਿ ਸਿੰਚੈ ਸੁਧਾ ਸੰਜੋਰਿ॥
ਇਆ ਰਸ ਮਹਿ ਮਗਨੁ ਹੋਤ ਕਿਰਪਾ ਤੇ ਮਹਾ ਬਿਖਿਆ ਤੇ ਤੋਰਿ॥੧॥
ਆਇਓ ਸਰਣਿ ਦੀਨ ਦੁਖਭੰਜਨ ਚਿਤਵਉ ਤੁਮਰੀ ਓਰਿ॥
ਅਭੈ ਪਦੁ ਦਾਨੁ ਸਿਮਰਨੁ ਸੁਆਮੀ ਕੋ ਪ੍ਰਭ ਨਾਨਕ ਬੰਧਨ ਛੋਰਿ ॥੨॥ ਪੰਨਾ ੭੦੧

# ਕੀਰਤਨ ਵਿਦਿਆਲੇ ਦੇ ਨਿਯਮ

1. ਮਹਿਤੇ ਕੀਰਤਨ ਵਿਦਿਆਲੇ ਦੇ 35 ਕਮਰੇ ਹਨ। ਹਰ ਵਿਦਿਆਰਥੀ ਨੂੰ ਰਾਗ ਵਿਦਿਆ ਸਿਖਾਈ ਜਾਂਦੀ ਹੈ। ਕੀਰਤਨ ਵਿਦਿਆਲੇ ਵਿਚ ਰਾਗ ਵਿਦਿਆ ਸਿਖਣ ਵਾਲਿਆਂ ਲਈ ਇਹ ਜ਼ਰੂਰੀ ਹੈ ਕਿ ਆਪਣੀ ਸਿੱਖਿਆ ਹਰ ਰੋਜ਼ ਕਰਨ ਅਤੇ ਉਸਦਾ ਅਭਿਆਸ ਵਧ ਤੋਂ ਵਧ ਕਰਨ। ਕੀਰਤਨ ਸਿਖਾਉਣ ਵਾਲੇ ਦੀ ਪੂਰੀ ਪੂਰੀ ਆਗਿਆ ਮੰਨਣਾ।
2. ਵਿਦਿਆਲੇ ਵਿੱਚ ਰਹਿਣ ਵਾਲਿਆਂ ਵਿਦਿਆਰਥੀਆਂ ਨੂੰ ਦੋ ਘੰਟੇ ਸੇਵਾ ਕਰਨੀ ਜ਼ਰੂਰੀ ਹੈ। ਕਿਸੇ ਵਿਸ਼ੇਸ਼ ਥਾਂ ਥੋੜ੍ਹਾ ਸਮਾਂ ਸੇਵਾ ਦੀ ਲੋੜ ਪਵੇ ਤਾਂ ਉਹ ਵੀ ਕਰਨੀ ਪਵੇਗੀ ਜਿਵੇਂ ਬਾਹਰੋਂ ਆਈ ਸੰਗਤ ਦੀ ਸੇਵਾ, ਲੰਗਰ, ਬਾਲਣ ਆਦਿਕ ਦੀ ਸੇਵਾ।
3. ਬਿਨਾਂ ਆਗਿਆ ਪਿੰਡ ਵਿਚ, ਚੌਂਕ ਵਿਚ, ਆਸੇ ਪਾਸੇ, ਜਾਂ ਆਪਣੇ ਪਿੰਡ ਨੂੰ ਨਹੀਂ ਜਾ ਸਕਦੇ। ਸਾਲ ਵਿਚ ਦੋ ਵਾਰੀ ਪਿੰਡ ਨੂੰ ਜਾਣ ਦਾ ਕਿਰਾਇਆ ਦਿਤਾ ਜਾਵੇਗਾ।
4. ਬਸਤਰ (ਕ੍ਰਿਆ) ਜੱਥੇ ਦੇ ਸਿੰਘਾਂ ਨਾਲ ਮਿਲਿਆ ਕਰੇਗੀ। ਨਵੇਂ ਵਿਦਿਆਰਥੀ ਲੋੜ ਅਨੁਸਾਰ ਸਮਾਨ ਲੈਕੇ ਆਉਣ।
5. ਗੁਰਦੁਆਰੇ ਸਾਹਿਬ ਨੂੰ ਆਪਣੇ ਘਰ ਨਾਲੋਂ ਚੰਗਾ ਜਾਣ ਕੇ ਰਹਿਣਾ। ਜਥੇ ਦੀ, ਵਿਦਿਆਲੇ ਦੀ ਅਤੇ ਆਪਣੀ ਹਰ ਸਮੇਂ ਚੜ੍ਹਦੀ ਕਲਾ ਦੇ ਇਛੁਕ ਰਹਿਣਾ। ਹਮੇਸ਼ਾਂ ਜਥੇ ਨਾਲ ਸੰਬੰਧ ਰਖਣਾ।
6. ਗੁਰਮਤਿ ਦਾ ਪ੍ਰਚਾਰ ਅਤੇ ਅਭਿਆਸ ਕਰਨ ਲਈ ਉਸਤਾਦ ਦੀ ਆਗਿਆ ਲੈਕੇ ਵਿਸ਼ੇਸ਼ ਦੀਵਾਨਾਂ ਤੋਂ ਬਾਹਰ ਪਿੰਡਾਂ ਸ਼ਹਿਰਾਂ ਵਿਚ ਜਾਣਾ। ਪ੍ਰੇਮੀਆਂ ਜਾਂ ਸੰਗਤਾਂ ਪਾਸੋਂ ਮਾਇਆ ਦਾ ਲਾਲਚ ਨਹੀਂ ਕਰਨਾ।
7. ਇਕ ਦੂਜੇ ਤੋਂ ਸਿਖਣ ਤੇ ਸਿਖਾਉਣ ਦਾ ਸੁਭਾਅ ਬਣਾਉਣਾ। ਕਲਾਸ ਦੀ ਘੰਟੀ ਵਜਣ ਤੇ ਸਾਰੇ ਵਿਦਿਆਰਥੀ ਇਕੱਠੇ ਹੋ ਜਾਣ ਜਿੰਨੇ ਸ਼ਬਦ ਕੱਢਣ ਉਹ ਜ਼ਬਾਨੀ ਕੰਠ ਹੋਣ। ਜਿੰਨਾ ਚਿਰ ਉਹ ਸ਼ਬਦ ਜ਼ਬਾਨੀ ਕੰਠ ਨਹੀਂ ਹੋਣਗੇ ਅੱਗੇ ਸਿੱਖਿਆ ਨਹੀਂ ਹੋਵੇਗੀ। ਜਥੇ ਵਿਚ ਰਹਿਣ ਵਾਲੇ ਸਾਰੇ ਨਿਯਮਾਂ ਦੇ ਧਾਰਨੀ ਹੋਣਾ।



# ਕੀਰਤਨ ਵਿਦਿਆਲੇ ਦੇ ਪਹਿਲੇ ਪ੍ਰਿੰਸੀਪਲਾਂ ਦੇ ਨਾਮ

1. ਰਾਗੀ ਭਾਈ ਮੋਹਣ ਸਿੰਘ ਜੀ ਪਿੰਡ (ਭਿਕਾ) ਜ਼ਿਲਾ ਹੁਸ਼ਿਆਰਪੁਰ
2. ਰਾਗੀ ਭਾਈ ਬਲਦੇਵ ਸਿੰਘ ਜੀ (ਅੰਮ੍ਰਿਤਸਰ)
3. ਸਚਖੰਡਵਾਸੀ ਰਾਗੀ ਭਾਈ ਜਸਵੰਤ ਸਿੰਘ ਜੀ ਪਿੰਡ ਕੁਲਾਰ, ਜ਼ਿਲਾ ਲੁਧਿਆਣਾ।
4. ਰਾਗੀ ਭਾਈ ਪ੍ਰੀਤਮ ਸਿੰਘ ਜੀ (ਜ਼ਖ਼ਮੀ)
5. ਹੁਣ ਵਰਤਮਾਨ ਸਮੇਂ ਵਿਚ ਕਈ ਸਾਲਾਂ ਤੋਂ ਰਾਗੀ ਭਾਈ ਪੂਰਨ ਸਿੰਘ ਜੀ (ਕੁਰਾੜਕਾ) ਪ੍ਰੇਮ ਨਾਲ ਕੀਰਤਨ ਸਿਖਾ ਰਹੇ ਹਨ।



# ਲੇਖਕ ਨਾਲ ਜਾਣ ਪਛਾਣ

ਗਿਆਨੀ ਪ੍ਰੀਤਮ ਸਿੰਘ ਜੀ ਦਾ ਜਨਮ ਸੰਨ 1933 ਮਹੀਨਾ ਮਾਘ ਅੰਮ੍ਰਿਤ ਵੇਲੇ ਚਾਰ ਵਜੇ, ਨਾਨਕੇ ਘਰ ਪਿੰਡ ਰੱਤਾ ਜ਼ਿਲਾ (ਗੁਰਦਾਸਪੁਰ) ਵਿਚ ਹੋਇਆ। ਆਪਦਾ ਜੱਦੀ ਪਿੰਡ ਮੋਹਨ ਭੰਡਾਰੀਆਂ ਹੈ ਪਰ ਬਾਅਦ ਵਿਚ ਪੱਕੀ ਰਹਾਇਸ਼ ਕਸਬਾ ਰਾਇਕੋਟ ਜ਼ਿਲਾ (ਲੁਧਿਆਣਾ) ਵਿਖੇ ਹੋ ਗਈ। ਆਪ ਦੇ ਮਾਤਾ ਬਲਵੰਤ ਕੌਰ ਜੀ ਅਤੇ ਪਿਤਾ ਸਰਦਾਰ ਮੇਜਾ ਸਿੰਘ ਜੀ ਬੰਗਾ ਗੋਤ ਦੇ ਹਨ। ਮਾਤਾ ਪਿਤਾ ਜੀ ਅੰਮ੍ਰਿਤਧਾਰੀ, ਭਾਉ ਭਗਤੀ ਵਾਲੇ, ਨਿਰਲੋਭੀ, ਖੇਤੀ ਦੀ ਦਸਾਂ ਨਹੁੰਆਂ ਦੀ ਕਿਰਤ ਕਰਨ ਵਾਲੇ, ਵੰਡਕੇ ਖਾਣ ਤੇ ਦਸਵੰਧ ਦੇਣ ਵਾਲੇ ਹਨ। ਤੀਰਥਾਂ ਤੇ ਸ਼ਰਧਾ ਨਾਲ ਦਰਸ਼ਨ ਕਰਨੇ ਉਹਨਾਂ ਦਾ ਮੁਖ ਸ਼ੌਕ ਹੈ। ਪਿਤਾ ਜੀ ਸਿੱਧੀਆਂ ਧਾਰਨਾਂ ਨਾਲ ਪਿੰਡ ਵਿੱਚ ਕੀਰਤਨ ਕਰ ਲੈਂਦੇ। ਅਕਾਲੀ ਲਹਿਰ ਵਿਚ ਵਧ ਚੜ੍ਹ ਕੇ ਉਗਰਾਹੀ ਦੇਂਦੇ। ਗਿਆਨੀ ਜੀ ਦੇ ਪਿਤਾ ਜੀ ਜੈਤੋ ਦੇ 13ਵੇਂ ਜਥੇ ਵਿਚ ਸ਼ਾਮਲ ਹੋਕੇ ਗਏ।

ਨਾਨਕੇ ਘਰ ਜਨਮ ਸਮੇਂ ਨਾਨੀ ਉੱਤਮ ਕੌਰ ਜੀ ਨੇ ਗੁਰਦੁਆਰੇ ਜਾ ਕੇ ਕੜਾਹ ਪ੍ਰਸ਼ਾਦਿ ਕਰਵਾਕੇ ਅਰਦਾਸ ਕਰਾਈ। ਉਪਰੰਤ ਇਹ ਸ੍ਰੀ ਮੁਖ ਵਾਕ ਆਇਆ "ਸੋਰਠਿ ਮਹਲਾ ੫ ਪ੍ਰਭ ਕੀ ਸਰਣਿ ਸਗਲ ਭੈ ਲਾਥੇ, ਦੁਖ ਬਿਨਸੇ ਸੁਖ ਪਾਇਆ॥" ਮੁੱਖ ਵਾਕ ਦੇ ਪਹਿਲੇ ਅੱਖਰ ਤੋਂ ਨਾਮ ਪ੍ਰੀਤਮ ਸਿੰਘ ਰੱਖਿਆ ਗਿਆ। ਨਾਨਾ ਸ਼ਾਮ ਸਿੰਘ ਜੀ ਰੰਧਾਵਾ ਗੋਤ ਇਲਾਕੇ ਦੇ ਮੁਖੀ ਅਕਾਲੀਆਂ ਵਿਚੋਂ ਸਨ। ਸਰਕਲ ਦੇ ਜਥੇਦਾਰ ਸਨ। ਅਖੰਡ ਪਾਠੀ, ਗੁਰਮਤਿ ਦੇ ਖੋਜੀ, ਜੈਤੋ ਦੇ ਗਿਆਰਵੇਂ ਜਥੇ ਦੇ ਮੁਖੀਆਂ ਵਿਚੋਂ ਇਕ ਮੁੱਖੀ ਸਨ। ਗੁਰੂ ਕੇ ਬਾਗ ਜਥਾ ਲੈਕੇ ਗਏ। ਆਪ ਸ਼ਹੀਦ ਲਛਮਣ ਸਿੰਘ ਜੀ ਦੇ ਸਾਂਢੂ ਸਨ।

ਮਾਤਾ ਪਿਤਾ, ਨਾਨਾ ਨਾਨੀ ਦੇ ਧਾਰਮਿਕ ਜੀਵਨਾਂ ਦਾ ਗਿਆਨੀ ਪ੍ਰੀਤਮ ਸਿੰਘ ਦੇ ਮੁਢਲੇ ਜੀਵਨ ਤੇ ਕਾਫੀ ਅਸਰ ਸੀ। ਆਪ ਪਿਤਾ ਜੀ ਨਾਲ ਖੇਤੀ ਬਾੜੀ ਵਿਚ ਮਦਦ ਕਰਦੇ। ਸਕੂਲੇ ਤਿੰਨ ਜਮਾਤਾਂ ਪੜ੍ਹਾਈ ਕੀਤੀ ਤੇ ਫਿਰ ਗੁਰਮੁੱਖੀ ਦੀ ਪੜਾਈ ਕੀਤੀ। ਬਾਬਾ ਗਿਆਨ ਸਿੰਘ ਜੀ ਗੜਵਈ ਪਾਸੋਂ ਸ਼ਸਤਰ ਵਿਦਿਆ ਸਿੱਖੀ।

ਗਿਆਨੀ ਪ੍ਰੀਤਮ ਸਿੰਘ ਹੁਰਾਂ ਦੇ ਪਿਤਾ ਜੀ ਅੱਠ ਭੈਣ ਭਰਾ ਹਨ ਅਤੇ ਗਿਆਨੀ ਜੀ ਆਪ ਸਤ ਭੈਣ ਭਰਾ ਹਨ। ਵਡਾ ਪ੍ਰਵਾਰ ਹੈ। ਸੰਨ 1951 ਵਿਚ ਸਚਖੰਡ ਵਾਸੀ ਬ੍ਰਹਮ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ ਦੇ ਜਥੇ ਵਿਚ ਭਰਤੀ ਹੋਕੇ ਰੱਜ ਕੇ ਮਿਹਨਤ ਕੀਤੀ ਤੇ ਗੁਰਮਤਿ ਦੀ ਵਿਦਿਆ 1963 ਤੱਕ ਪੜ੍ਹੀ। ਛੇ ਸਾਲ ਮਹਾਂ ਪੁਰਖਾਂ ਦੇ ਲਿਖਾਰੀ ਰਹੇ। ਆਪ ਦਮਦਮੀ ਟਕਸਾਲ ਦੇ ਮੁੱਖੀ ਵਿਦਿਆਰਥੀਆਂ ਵਿਚੋਂ ਹਨ। ਜਥੇ ਵਿਚ ਕਠਨ ਸੇਵਾ ਕਰਕੇ ਵਿਦਿਆ ਪੜ੍ਹਕੇ ਮਹਾਂ ਪੁਰਖਾਂ ਦੀ ਮਹਾਨ ਪ੍ਰਸੰਨਤਾ ਪ੍ਰਾਪਤ ਕੀਤੀ। ਮਹਾਂ ਪੁਰਖਾਂ ਦੀ ਆਗਿਆ ਅਨੁਸਾਰ ਸੰਨ 1963 ਤੋਂ ਸੰਨ 1969 ਦਸੰਬਰ ਤੱਕ ਪਟਿਆਲੇ ਦੁਖ ਨਿਵਾਰਨ ਕਥਾ-ਵਾਚਕ, ਹੈਡ ਗ੍ਰੰਥੀ ਦੀ ਡਿਊਟੀ ਕੀਤੀ। ਸ਼ਹਿਰ ਦੀ ਸੰਗਤ ਅਤੇ ਸ੍ਰ: ਗੁ: ਪ੍ਰ: ਕਮੇਟੀ ਦੇ ਮੁਖੀਆਂ 'ਤੇ ਗਿਆਨੀ ਜੀ ਦਾ ਕਾਫੀ ਅਸਰ ਅਤੇ ਸਤਕਾਰ ਹੈ।

ਸੰਨ 1969 ਦਸੰਬਰ ਨੂੰ ਈਸਟ ਅਫਰੀਕਾ, ਕੇਨੀਆਂ ਦੇ ਕਿਸੁਮੂ ਸ਼ਹਿਰ ਦੀ ਸ੍ਰੀ ਗੁਰੂ ਸਿੰਘ ਸਭਾ ਵਿਖੇ ਕਥਾ ਵਾਚਕ ਹੈਡ ਗ੍ਰੰਥੀ ਦੀ ਸੇਵਾ ਕੀਤੀ। ਗਿਆਨੀ ਜੀ ਦਾ ਸਿੱਖ ਸੰਗਤਾਂ ਵਿਚ ਕਾਫੀ ਅਸਰ ਹੈ। ਕੇਨੀਆਂ, ਯੁਗੰਡਾ, ਤਨਜ਼ਾਨੀਆਂ ਦੇ ਵਡੇ ਵਡੇ ਅਸਥਾਨਾਂ ਤੇ ਕਈ ਵਾਰ ਸਿੱਖੀ ਪ੍ਰਚਾਰ ਅਤੇ ਕਥਾ ਕੀਤੀ। ਸ਼ਰਧਾਲੂਆਂ ਨੂੰ ਅੰਮ੍ਰਿਤ ਛਕਾਇਆ ਤੇ ਸਤਿਕਾਰ ਪ੍ਰਾਪਤ ਕੀਤਾ।

ਸੰਨ 1975 ਵਿਚ ਇੰਗਲੈਂਡ ਆ ਕੇ ਰਾਮਗੜ੍ਹੀਆ ਸਿੱਖ ਗੁਰਦੁਆਰਾ ਫਾਰਿਸਗੇਟ ਵਿਖੇ ਹੈੱਡ ਗ੍ਰੰਥੀ ਦੀ ਡਿਊਟੀ, ਕਥਾ ਪ੍ਰਚਾਰ ਦੀ ਸੇਵਾ ਸੰਭਾਲੀ। ਸੰਗਤਾਂ ਨੇ ਰਜਕੇ ਸਤਕਾਰ ਕੀਤਾ ਅਤੇ ਹੁਣ ਵੀ ਕਰਦੀਆਂ ਹਨ। ਸੰਨ 1979 ਦਸੰਬਰ ਵਿਚ ਸ੍ਰੀ ਗੁਰੂ ਸਿੰਘ ਸਭਾ (ਸਾਊਥਾਲ) ਵਿਖੇ ਹੈੱਡ ਗ੍ਰੰਥੀ ਦੀ ਡਿਊਟੀ ਕੀਤੀ, ਕਥਾ ਪ੍ਰਚਾਰ ਰਾਹੀ ਅਤੇ ਅੰਮ੍ਰਿਤ ਪ੍ਰਚਾਰ ਰਾਹੀਂ ਸੇਵਾ ਕਰਕੇ ਸਤਿਕਾਰ ਪ੍ਰਾਪਤ ਕੀਤਾ। ਸੰਨ 1986 ਫਰਵਰੀ ਮਹੀਨੇ

ਤੋਂ ਡਿਊਟੀ ਤੋਂ ਵਿਹਲੇ ਹੋਕੇ ਤਿੰਨ ਵਾਰ ਕਨੇਡਾ, ਦੋ ਵਾਰ ਅਮਰੀਕਾ, ਦੋ ਵਾਰ ਹਾਂਗ ਕਾਂਗ, ਬੈਂਕੋਕ, ਸਿੰਘਾਪੁਰ, ਮਲੇਸ਼ੀਆ, ਪੰਜ ਵਾਰ ਜਰਮਨੀ, ਚਾਰ ਵਾਰ ਨੋਰਵੇ, ਦੋ ਵਾਰ ਇਟਲੀ ਵਿਖੇ ਧਰਮ ਪਰਚਾਰ ਲਈ ਆਪਨੂੰ ਵਿਸ਼ੇਸ਼ ਤੌਰ ਤੇ ਬੁਲਾਇਆ ਗਿਆ। ਇਟਲੀ ਵਿਚ ਸਭ ਤੋਂ ਪਹਿਲਾਂ ਗੁਰੂ ਘਰ ਦੀ ਸਥਾਪਨਾ ਕੀਤੀ। ਹਾਲੈਂਡ ਤੇ ਬੈਲਜੀਅਮ ਆਦਿ ਮੁਲਕਾਂ ਵਿਚ ਗਿਆਨੀ ਜੀ ਦੀ ਕਥਾ ਦਾ ਬਹੁਤ ਅਸਰ ਅਤੇ ਸੰਗਤਾਂ ਵਿਚ ਸਤਕਾਰ ਹੈ। ਸਾਰੇ ਇੰਗਲੈਂਡ ਦੇ ਗੁਰੂਘਰਾਂ ਵਿਚ ਗਿਆਨੀ ਜੀ ਦਾ ਕਥਾ ਦੀ ਕਾਫੀ ਅਸਰ ਹੈ। ਸਿਖੀ ਪ੍ਰਚਾਰ ਕਰਨ ਅਤੇ ਅੰਮ੍ਰਿਤ ਪ੍ਰਚਾਰ ਕਰਨ, ਲਈ ਪੇਪਰਾਂ ਰਾਹੀਂ ਵੀ ਕਾਫੀ ਦੇਸ਼ਾਂ ਪ੍ਰਦੇਸ਼ਾਂ ਵਿਚ ਸਤਿਕਾਰ ਹੈ।

ਜੱਥੇਦਾਰ ਗਿਆਨੀ ਨਿਰੰਜਨ ਸਿੰਘ ਵੈਦ,
ਪਿੰਡ ਬਿਧਾਰਾਏ

# ਸੰਖੇਪ ਜੀਵਨ ਸ੍ਰੀ ਮਾਨ ਬਾਬਾ ਠਾਕੁਰ ਸਿੰਘ ਜੀ

ਪਰਮ ਸਤਿਕਾਰ ਯੋਗ ਬਾਬਾ ਠਾਕੁਰ ਸਿੰਘ ਜੀ ਦਾ ਪਵਿੱਤ੍ਰ ਜਨਮ ਸੰਨ 1915 ਈਸਵੀ ਵਿਚ ਪਿੰਡ ਏਬੱਗਿਲ ਜਿਲਾ ਲਾਹੌਰ ਵਿਖੇ ਸਤਿਕਾਰ ਯੋਗ ਮਾਤਾ ਪ੍ਰੇਮ ਕੌਰ ਜੀ ਦੀ ਕੁੱਖੋਂ ਹੋਇਆ। ਆਪ ਦੇ ਪਿਤਾ ਸ੍ਰਦਾਰ ਬਹਾਦਰ ਸਿੰਘ ਜੀ ਸਨ। ਮਾਤਾ ਪਿਤਾ ਜੀ ਅੰਮ੍ਰਿਤਧਾਰੀ ਅਤੇ ਗੁਰਬਾਣੀ ਦੇ ਪੱਕੇ ਨਿਤਨੇਮੀ ਸਨ। ਬਾਬਾ ਜੀ ਦੇ ਤਿੰਨ ਭਰਾ ਤੇ ਦੋ ਭੈਣਾ ਹਨ। ਵਡਾ ਭਰਾ-ਭਾਈ ਕਸ਼ਮੀਰ ਸਿੰਘ ਜੀ, ਦੂਜਾ-ਭਾਈ ਰਤਨ ਸਿੰਘ ਜੀ, ਤੀਜੇ ਸ੍ਰੀ ਮਾਨ ਬਾਬਾ ਠਾਕੁਰ ਸਿੰਘ ਜੀ, ਚੌਥੇ ਭਾਈ ਬੀਰ ਸਿੰਘ ਜੀ ਹਨ। ਦੋ ਭੈਣਾ, ਸਵਰਨ ਕੌਰ ਤੇ ਰਾਮ ਕੌਰ ਹਨ। ਬਾਬਾ ਜੀ ਦੇ ਮਾਤਾ ਪਿਤਾ ਸਤ-ਸੰਤੋਖ, ਨਿਮ੍ਰਤਾ, ਰਹਿਣੀ, ਕਰਣੀ ਦੇ ਧਾਰਨੀ ਸਨ ਜਿਸ ਕਰਕੇ ਆਪ ਜੀ ਦਾ ਸੁਭਾ ਬਚਪਨ ਤੋਂ ਹੀ ਸੰਕੋਚਵਾ, ਭਾਊ ਭਗਤੀ ਵਾਲਾ ਹੈ। ਆਪ ਜੀ ਸਚਖੰਡ ਵਾਸੀ ਬ੍ਰਹਮ ਗਿਆਨੀ ਸੰਤ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਦੀ ਸੰਗਤ ਵਿਚ ਸੰਨ 1945 ਈਸਵੀ ਵਿਚ ਆਏ ਸਨ। ਜਥੇ ਦੀ ਮ੍ਰਯਾਦਾ ਅਨੁਸਾਰ ਨਿਯਮਾਂ ਵਿਚ ਰਹਿਕੇ ਪੜ੍ਹਾਈ ਸ਼ੁਰੂ ਕੀਤੀ ਸੀ। ਅਖੰਡ ਪਾਠੀ ਬਣਕੇ ਛੋਟੇ ਛੋਟੇ ਅਰਥਾਂ ਦੇ ਗ੍ਰੰਥ ਪੜ੍ਹੇ ਗੁਰਪ੍ਰਤਾਪ ਸੂਰਜ ਗ੍ਰੰਥ, ਪੰਥ ਪ੍ਰਕਾਸ਼, ਭਾਈ ਗੁਰਦਾਸ ਦੇ ਕਬਿਤ ਸਵਈਏ, ਵਾਰਾਂ ਆਦਿ ਗ੍ਰੰਥ ਪੜ੍ਹੇ ਤੇ ਦਸਮ ਗ੍ਰੰਥ ਦੀ ਕਥਾ ਸੁਣੀ। ਮਹਾ ਪੁਰਖਾਂ ਦੀ ਹਜ਼ੂਰੀ ਦੀ ਸੇਵਾ ਬੜੀ ਕਠਣ ਘਾਲਣਾ ਘਾਲ ਕੇ ਕਰਦੇ ਰਹੇ।

ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ, ਸੰਤ ਗਿਆਨੀ ਕਰਤਾਰ ਸਿੰਘ ਜੀ ਖਾਲਸਾ, ਸੰਤ ਗਿਆਨੀ ਜਰਨੈਲ ਸਿੰਘ ਜੀ ਖਾਲਸਾ ਤਿੰਨਾਂ ਹੀ ਮਹਾਂ ਪੁਰਖਾਂ ਕੋਲ ਰਾਗਬਾਣੀ ਵਜੋਂ ਸੇਵਾ ਕਰਦੇ ਰਹੇ। ਹੋਰ ਅਨੇਕਾਂ ਜਥੇ ਦੀਆਂ ਜ਼ੁਮੇਵਾਰੀ ਦੀ ਸੇਵਾ 39 ਸਾਲ ਕੀਤੀ। ਬਾਬਾ ਠਾਕੁਰ ਸਿੰਘ ਜੀ ਨੇ ਟਕਸਾਲ ਦੇ ਤਿੰਨਾਂ ਮਹਾਂ ਪੁਰਖਾਂ ਦੀ ਸੇਵਾ ਸਭ ਸੇਵਾਦਾਰਾਂ ਨਾਲੋਂ ਲੰਮੀ ਅਤੇ ਇਕ ਰਸ ਨਿਰਿਛਤ ਹੋ ਕੇ ਕੀਤੀ। ਜਿਸਤਰਾਂ ਟਕਸਾਲ ਦੇ ਮੁਖੀਆਂ ਵਿਚੋਂ ਬ੍ਰਹਮ ਗਿਆਨੀ ਸੰਤ ਗੁਰਬਚਨ ਸਿੰਘ ਜੀ ਖਾਲਸਾ ਜੀ ਨੇ ਲੰਮਾਂ ਸਮਾਂ 39 ਸਾਲ ਕੁਝ ਮਹੀਨੇ ਵਿਦਿਆ ਪੜ੍ਹਾਈ ਓਸੇ ਤਰਾਂ ਬਾਬਾ ਠਾਕੁਰ ਸਿੰਘ ਜੀ ਨੇ ਵੀ 39 ਸਾਲ ਕੁਝ ਮਹੀਨੇ ਲੰਮੀ ਸੇਵਾ ਕੀਤੀ। ਉਪਰੰਤ ਸੰਨ 1984 ਤੋਂ ਬਾਦ ਮਹਾਨ ਕਠਨ ਸਮੇਂ ਤੋਂ ਅਜ ਤਕ ਟਕਸਾਲ ਦੇ ਮੁੱਖੀ ਬਣਕੇ ਜਿਸ ਯੋਗਤਾ ਨਾਲ ਸੇਵਾ ਕਰ ਰਹੇ ਹਨ। ਸਾਰੇ ਖਾਲਸਾ ਪੰਥ ਵਿਚ ਪ੍ਰਗਟ ਹੈ। ਆਪ ਜੀ ਦੀ ਸ੍ਰੀ ਅਕਾਲ ਤਖਤ ਦੀ ਉਸਾਰੀ ਦੀ ਸੇਵਾ ਸੁਨਹਿਰੀ ਅੱਖਰਾਂ ਵਿਚ ਲਿਖੀ ਜਾਵੇਗੀ।

# ਹਾਰਦਿਕ ਧੰਨਵਾਦ



ਗਿਆਨੀ ਪ੍ਰੀਤਮ ਸਿੰਘ

ਮੇਰੇ ਮਨ ਵਿਚ ਕਾਫੀ ਸਮੇਂ ਤੋਂ ਤੀਬਰ ਇਛਾ ਸੀ ਕਿ ਜਿਨ੍ਹਾਂ ਮਹਾ ਪੁਰਖਾਂ ਨੇ ਦਮਦਮੀ ਟਕਸਾਲ ਦੇ ਮੁਖੀ ਦੇ ਤੌਰ ਤੇ ਸੇਵਾ ਕੀਤੀ ਹੈ ਉਹਨਾਂ ਦੇ ਜੀਵਨ ਲਿਖੇ ਜਾਣਾ ਸਮੇਂ ਸਮੇਂ ਇਸ ਬਾਰੇ ਟਕਸਾਲ ਦੇ ਵਿਦਿਆਰਥੀਆਂ ਵੱਲੋਂ ਵੀ ਪ੍ਰੇਰਨਾ ਮਿਲਦੀ ਰਹੀ ਜਿਸ ਕਰਕੇ ਦਾਸ ਨੇ ਦਮਦਮੀ ਟਕਸਾਲ ਦੀ 13ਵੀਂ ਜੋਤ 'ਖਾਲਸਾ ਸਰੂਪ ਜੀਵਨ' ਲਿਖਣ ਦਾ ਜਤਨ ਕੀਤਾ ਹੈ।

ਇਸ ਪੁਸਤਕ ਦੇ ਲਿਖਣ ਵਿੱਚ ਟਕਸਾਲ ਦੇ ਕੁਝ ਕੁ ਮੁੱਖੀਆਂ ਦੇ ਲਿਖੇ ਜੀਵਨਾਂ ਤੋਂ ਕਾਫੀ ਸਹਾਇਤਾ ਮਿਲੀ ਹੈ। ਉਹਨਾ ਵਿਦਵਾਨ ਲੇਖਕਾਂ ਅਤੇ ਮਹਾਂ ਪੁਰਖਾਂ ਦਾ ਮੈਂ ਦਿਲੋਂ ਧੰਨਵਾਦੀ ਹਾਂ।

ਟਕਸਾਲ ਦੇ ਮੁੱਖੀ ਬਾਬਾ ਠਾਕੁਰ ਸਿੰਘ ਜੀ ਨੇ, ਜਿਨਾਂ ਵਿਦਿਆਰਥੀਆਂ ਨੇ ਸੰਤਾਂ ਪਾਸੋਂ ਵਿਦਿਆ ਪੜ੍ਹੀ ਉਹਨਾਂ ਦੀ ਲਿਸਟ ਅਤੇ ਹੋਰ ਜਾਣਕਾਰੀ ਗਿਆਨੀ ਸੁਰਜੀਤ ਸਿੰਘ ਜੀ ਸੋਢੀ ਹੁਰਾਂ ਕੋਲੋਂ ਲਿਖਵਾਕੇ ਭੇਜੀ, ਉਹਨਾਂ ਦਾ ਮੈਂ ਤਹਿ ਦਿਲੋਂ ਧੰਨਵਾਦੀ ਹਾਂ।

ਗਿ: ਮੱਖਣ ਸਿੰਘ ਜੀ (ਗਲੀ ਸੰਤੋਂਵਾਲੀ ਸ੍ਰੀ ਅੰਮ੍ਰਿਤਸਰ) ਤੇ ਗਿਆਨੀ ਜਸਵੰਤ ਸਿੰਘ ਜੀ ਪ੍ਰਵਾਨਾ ਸਾਬਕਾ ਗ੍ਰੰਥੀ ਸ੍ਰੀ ਦਰਬਾਰ ਸਾਹਿਬ (ਅੰਮ੍ਰਿਤਸਰ) ਇਹਨਾਂ ਦੋਹਾਂ ਮਹਾਨ ਵਿਦਵਾਨਾਂ ਦਾ ਦਾਸ ਹਿਰਦੇ ਦੀਆ ਡੂੰਘਾਈਆ ਵਿੱਚੋਂ ਧੰਨਵਾਦੀ ਹੈ ਜਿਨਾਂ ਨੇ ਪੁਸਤਕ ਦੇ ਪਰੂਫ ਪੜ੍ਹਕੇ ਸੋਧੇ, ਚੰਗੀਆਂ ਰਾਵਾਂ ਦਿੱਤੀਆਂ ਅਤੇ ਆਪਣੇ ਵਲੋਂ ਪ੍ਰੇਮ ਭਰੇ ਅੱਖਰ ਲਿਖ ਕੇ ਦਾਸ ਨੂੰ ਸ਼ੁਭ ਇਛਾਵਾਂ ਦਿੱਤੀਆਂ।

ਉਹਨਾਂ ਵਿਦਿਆਰਥੀਆਂ ਦਾ ਅਤੇ ਸਤਿਸੰਗੀਆਂ ਦਾ ਵੀ ਮੈਂ ਧੰਨਵਾਦੀ ਹਾਂ, ਜਿਨ੍ਹਾਂ ਨੇ ਮਹਾਂ ਪੁਰਖਾ ਦੇ ਜੀਵਨ ਦੀਆਂ ਕੁਝ ਅਖੀਂ ਡਿੱਠੀਆਂ ਘਟਨਾਵਾਂ ਦੱਸੀਆਂ।

### ਆਖਰੀ ਬੇਨਤੀ

ਕਮਾਈ ਵਾਲੇ ਮਹਾਂ ਪੁਰਖਾਂ ਦੇ ਜੀਵਨ ਲਿਖਣੇ ਬਹੁਤ ਔਖੇ ਹੁੰਦੇ ਹਨ। ਮਨ ਦੇ ਉਤਸ਼ਾਹ ਸਦਕਾ ਅਤੇ ਸਤਿਗੁਰਾਂ ਦੀ ਅਪਾਰ ਕ੍ਰਿਪਾ ਦੁਆਰਾ, ਤੁੱਛ ਬੁੱਧੀ ਅਨੁਸਾਰ ਸੰਤ ਕਰਤਾਰ ਸਿੰਘ ਜੀ ਖਾਲਸਾ ਦਾ ਜੀਵਨ ਲਿਖਣ ਦਾ ਇਹ ਨਿਮਾਣਾ ਜਿਹਾ ਜਤਨ ਕੀਤਾ ਹੈ। ਨਿਮ੍ਰਤਾ ਸਹਿਤ ਬੇਨਤੀ ਹੈ ਕਿ ਰਹਿ ਗਈਆਂ ਉਣਤਾਈਆਂ ਬਾਰੇ ਅਤੇ ਜੇਕਰ ਕੁਝ ਛੱਪਣ ਤੋਂ ਰਹਿ ਗਿਆ ਹੋਵੇ ਉਸ ਬਾਰੇ, ਦਾਸ ਨੂੰ ਜ਼ਰੂਰ ਦਸਣ ਦੀ ਕ੍ਰਿਪਾ ਕਰਨੀ ਤਾਂ ਜੋ ਅਗਲੀ ਐਡੀਸ਼ਨ ਵਿਚ ਸੋਧ ਜਾਂ ਵਾਧਾ ਕੀਤਾ ਜਾ ਸਕੇ। ਇਸ ਹੱਥਲੀ ਪੁਸਤਕ ਵਿਚ ਬਹੁਤ ਉਣਤਾਈਆਂ ਹੋਣਗੀਆਂ ਸੇਵਕ ਜਾਣਕੇ ਖਿਮਾ ਕਰ ਦੇਣਾ।

ਦਾਸ— ਗਿਆਨੀ ਪ੍ਰੀਤਮ ਸਿੰਘ

ਸਾਬਕਾ ਹੈਡ ਗ੍ਰੰਥੀ ਗੁਰਦਵਾਰਾ ਦੂਖ ਨਿਵਾਰਨ ਪਟਿਆਲਾ
ਸਾਬਕਾ ਹੈਡ ਗ੍ਰੰਥੀ ਸ੍ਰੀ ਗੁਰੂ ਸਿੰਘ ਸਭਾ ਸਾਊਥਾਲ ਯੂ.ਕੇ.

**221 Wentworth Road, Southall, Middx. UB2 5TY U.K. Tel: 081 571 1918**